ਗੁਰਮੁਖਿ ਹਉ ਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ ।
ਗੁਰਮੁਖਿ ਹੋਵੈ ਸੁਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ ।
ਗੁਰਮੁਖਿ ਸਾਚੁਸਬਦੁ ਬੀਚਾਰੈ ਕੋਇ ।
ਗੁਰਮੁਖਿ ਨਾਨਕ ਏਕੋ ਜਾਣੈ
ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ।
ਗੁਰਮੁਖਿ ਜਗੁ ਜੀਤਾ ਜਮ ਕਾਲੁ ਮਾਰਿ ਬਿਦਾਰਿ ।

ਕਲਜੁਗ ਖਾਣ ਜੀਣ ਦੀ ਬਹੁਤੀ ਆਸ ਹੈ ਤੇ ਓਸ ਰਸ ਲਈ ਬਲ ਬੁਧ ਦੀ ਚਤੁਰਾਈ ਵੱਧ ਰਹੀ ਹੈ । ਗੁਰੂ ਸਾਹਿਬ ਅਜਹਿਆਂ ਨੂੰ ਤੰਬੀਹ ਕਰਦੇ ਹਨः—

ਝੂਠੀ ਜਗ ਹਿਤ ਕੀ ਚਤੁਰਾਈ । ਬਿਲਮ ਨ ਲਾਗੈ ਆਵੈ ਜਾਈ ।
ਨਾਮੁ ਵਿਸਾਰਿ ਚਲਹਿ ਅਭਿਮਾਨੀ । ਉਪਜੈ ਬਿਨਸਿ ਖਪਾਇਆ ।

ਵੇਖੋ, ਏਹ ਜੀਵਨ ਦੇ ਤਲਬਗਾਰ ਕਿਸ ਤਰ੍ਹਾਂ ਕੱਟ ਵੱਢ ਕੇ ਮਰ ਰਹੇ ਹਨ। ਕੀ ਉਪਜਣ ਬਿਨਸਣਾ ਹੀ ਓਹ ਆਦਰਸ਼ ਜੀਵਨ ਹੈ, ਜਿਸ ਲਈ ਪੱਛਮ ਵਾਲੇ ਤੜਪ ਰਹੇ ਸਨ ?

ਉਪਜਹਿ ਬਿਨਸਹਿ ਬੰਧਨੇ ਬੰਧੇ । ਹਉਮੈ ਮਾਇਆ ਕੇ ਗਲਿ ਫੰਧੇ ।

ਕੀ ਏਹ ਸਚਮੁਚ ਆਜ਼ਾਦ ਹਨ ਕਿ ਮਾਇਆ ਦੀਆਂ ਫਾਹੀਆਂ ਨਾਲੇ ਜਕੜੇ ਹੋਏ ਭਰਪੂਰ ਕੈਦੀ ?

ਗੁਰਮੁਖਿ ਹੋਕੇ ਗੁਰਮਤ ਨਾਲ ਸਹਿਜੇ ਹੀ ਉਹ ਸਭ ਕੰਮ ਹੋ ਜਾਣਗੇ ਜਿਹਨਾਂ ਦ ਕਰਨ ਲਈ ਤਹਿਜ਼ੀਬ ਏਨੀ ਕੀਮਤ ਅਦਾ ਕਰਕੇ ਵੀ ਨਿਸ਼ਫਲ ਨਾਮੁਰਾਦ ਡੁੱਬੀ ਜਾ ਰਹੀ ਹੈ ?

ਰਾਮਚੰਦਰ ਜੀ ਨੇ ਸੇਤਬੰਧ ਬੰਧਿਆ ਗੁਰਮੁਖ ਹੋਕੇ:—ਕ੍ਰਿਸ਼ਨਜੀ ਨੇ ਗੋਵਰਧਨ ਧਾਰਿਆ ਗੁਰਮਤ ਨਾਲਿ । ਓਹਨਾ ਨਾਲੋਂ ਵੱਧ ਵਿਜਈ ਤੇ ਮੁਹੱਜਿਬ ਕੌਣ ਹੈ ?

ਗੁਰਮਤਿ ਕ੍ਰਿਸ਼ਨਿ ਗੋਵਰਧਨ ਧਾਰੇ । ਗੁਰਮਤਿ ਸਾਇਰਿ ਪਾਹਣ ਤਾਰੇ ।
ਗੁਰਮਤਿ ਲੇਹੁ ਤਰਹੁ ਸਚੁ ਤਾਰੀ । ਆਤਮ ਚੀਨਹੁ ਰਿਦੈ ਮੁਰਾਰੀ ।
ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ।

ਗੁਰਮੁਖ ਜੀਵਨ ਰਜ਼ਾ ਦਾ ਜੀਵਨ ਹੈ, ਆਪਾ ਚੀਨ੍ਹਣ ਦਾ ਜੀਵਨ ਹੈ, ਤੇ ਸਾਰੇ ਨਾਲ ਇਕਮਿਕਤਾ ਦਾ ਜੀਵਨ ਹੈ। ਇਹ ਸਾਰੀ ਬਹਿਸ ਦਾ ਖੁਲਾਸਾ ਹੈः

ਜੋ ਬ੍ਰਹਮੰਡਿ ਖੰਡਿ ਸੋ ਜਾਣਹੁ । ਗੁਰਮੁਖਿ ਬੂਝਹੁ ਸਬਦਿ ਪਛਾਣਹੁ ।
ਕਾਮੁ ਕ੍ਰੋਧੁ ਪਰਹਰੁ ਪਰਨਿੰਦਾ । ਲਬੁ ਲੋਭੁ ਤਜਿ ਹੋਹੁ ਨਿਚਿੰਦਾ । ।
ਭ੍ਰਮ ਕਾ ਸੰਗਲੁ ਤੋੜਿ ਨਿਰਾਲਾ, ਹਰਿ ਅੰਤਰਿ ਹਰਿ ਰਸੁ ਪਾਇਆ ।
ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ । ਅਨਭਉ ਪਦੁ ਪਾਵੈ ਆਪੁ ਗਵਾਏ ।